

ੴ ਸਤਿਗੁਰ ਪ੍ਰਸਾਦਿ



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 400

# ਹਉਮੈ ਦਾ ਪੈਖੜ ਕਿਵੇਂ ਖੁਲ੍ਹੇ ?


## ਗੁਰੂ ਨਾਨਕ ਦੇਵ ਮਿਸ਼ਨ

ਡਾਕ ਘਰ ਸਨੌਰ ਪਟਿਆਲਾ ।

ਪੰਜਾਬ ਇੰਡੀਆ

ਅਖ ਭੇਟ ਰੁਪੈ

# ਹਉਮੈ ਦਾ ਪੈਖੜ ਕਿਵੇਂ ਖੁਲ੍ਹੇ ?

ਸਿਰਜਨਹਾਰ ਕਰਤਾਰ ਦੀ ਰਚਨਾ ਅਤੇ ਉਸ ਦੇ ਕਰਨਿਆਂ ਦਾ ਅੰਤ ਨਹੀਂ ਪਾਇਆ ਜਾ ਸਕਦਾ। ਮਨੁਖ ਤੋਂ ਲੈ ਕੇ ਹਰ ਜੀਵ ਮਾਤਰ ਭਾਵੇਂ ਉਹ ਧਰਤੀ ਉਪਰ ਤੁਰਨ ਵਾਲਾ ਹੈ ਜਾਂ ਆਪਣੇ ਖੰਭਾਂ ਦੇ ਬਲ ਅਕਾਸ਼ ਵਿਚ ਉਡਣ ਵਾਲਾ ਸਾਰਿਆਂ ਵਿਚ ਸਮਾਨਤਾਂ ਅਥਵਾ ਇਕੋ ਜੈਸੇ ਗੁਣ (Qualities) ਆਦਤਾਂ ਹਨ; ਹਰ ਜੀਵ ਆਪਣੇ ਜੇਹਿਆਂ ਨਾਲ ਰਲ ਤੁਰਦਾ ਤੇ ਵਰਤਦਾ ਹੈ, ਹਰ ਕਿਸੇ ਅੰਦਰ ਕੋਈ ਇਛਿਆ ਹੈ ਜਿਸ ਦੇ ਪੂਰਾ ਕਰਨ ਲਈ ਉਹ ਆਪਣਾ ਸਾਰਾ ਤਾਣ ਲਾਉਂਦਾ ਹੈ, ਹਰ ਕੋਈ ਭੁਖ ਪਿਆਸ ਮਹਿਸੂਸ ਕਰਦਾ ਅਤੇ ਉਸ ਦੇ ਮਿਟਾਉਣ ਲਈ ਤਾਂਘਦਾ ਤੇ ਚਾਰਾ ਕਰਦਾ ਹੈ ਜਿਸ ਦੇ ਕਰਨ ਵਾਸਤੇ ਸਿਰਜਨਹਾਰ ਵਲੋਂ ਉਸ ਨੂੰ ਸਾਧਨ ਤੇ ਸਮਰੱਥਾ ਮਿਲੇ ਹੋਏ ਹਨ। ਅਜੇਹੇ ਸਾਧਨਾਂ ਨੂੰ ਵਰਤ ਕੇ ਉਹ ਆਪਣਾ ਜੀਵਨ ਨਿਰਬਾਹ ਤੋਰਦਾ ਹੈ। ਅਜੇਹਾ ਇਕ ਸਾਧਨ ਹਰ ਜੀਵ ਪਾਸ ਜੀਭ ਜਾਂ ਰਸਨਾ ਦਾ ਹਣਾ ਹੈ। ਇਸ ਜੀਭ ਦੁਆਰਾ ਉਹ ਆਪੋ ਵਿਚ ਇਕ ਦੂਜੇ ਨੂੰ ਸਮਝਾ ਬੁਝਾ ਵੀ ਲੈਂਦੇ ਹੋਣਗੇ, ਪਰ ਜੀਭ ਹੀ ਹਰ ਕਿਸੇ ਨੂੰ ਇਹ ਦਸਦੀ ਹੈ ਕਿ ਉਸ ਨੇ ਜੋ ਕੁਝ ਖਾਇਆ ਜਾ ਪੀਤਾ ਹੈ, ਉਸ ਦਾ ਕੀ ਸੁਆਦ ਹੈ। ਮਿੱਠਾ ਹੈ

ਖਟਾ ਸਲੂਣਾ ਕਸੈਲਾ ਕੌੜਾ। ਜੀਭ ਭਾਵੇਂ ਇਕ ਛੋਟਾ ਜੇਹਾ ਮਸ ਦਾ ਹੀ ਲੋਥੜਾ ਹੈ, ਪਰ ਸਿਰਜਨਹਾਰ ਨੇ ਇਸ ਵਿਚ ਅਜੇਹੀ ਸ਼ਕਤੀ ਭਰੀ ਹੈ, ਕਿ ਇਹ ਭਾਂਤ 2 ਦੇ ਸੁਆਦ ਮਾਣਦੀ ਹੈ ਜਿਵੇਂ ਅੱਖਾਂ ਕਈ ਤਰਾਂ ਦੇ ਖੁਸ਼ੀ ਗਮੀ ਦੇ ਚਿਤਰ ਵੇਖਕੇ, ਕੰਨ ਸੁਰੀਲਾ ਰਾਗ ਜਾ ਰੋਣਾ ਪਿਟਣਾ ਸੁਣ ਕੇ, ਨੱਕ ਖੁਸ਼ਬੂ ਜਾ ਬਦਬੂ ਸੁੰਘ ਕੇ ਖੁਸ਼ੀ ਜਾਂ ਗਮੀ ਮਹਿਸੂਸ ਕਰਦੇ ਹਨ, ਇਉਂ ਹੀ ਜੀਭ ਭਾਂਤ-੨ ਦੇ ਸੁਆਦੀ ਪਦਾਰਥ ਚਖ ਕੇ ਲੁਭਾਇਮਾਨ ਹੁੰਦੀ ਹੈ ਅਤੇ ਅਜੇਹੇ ਸੁਆਦ ਦਾ ਨਸ਼ਾ ਲੰਬਾ ਸਮਾਂ ਬਣਿਆ ਰਹਿੰਦਾ ਹੈ ਗੁਰਬਾਣੀ ਅੰਦਰ ਜੀਭ ਦੇ ਅਜੇਹੇ ਸੁਆਦ ਮਾਨਣ ਨੂੰ ਅਲੰਕਾਰ ਦੇ ਤੌਰ ਵਰਤਕੇ ਵਾਹਿਗੁਰੂ ਦੇ ਗੁਣ ਗਾਉਣ ਵਿਚ ਇਉਂ ਲੁਭਾਇਮਾਨ ਹੋਣ ਦੀ ਸੂਚਨਾ ਦਿਤੀ ਹੈ :

ਜੈਸੇ ਰਸਨਾ ਸਾਦਿ ਲੁਭਾਨੀ
ਤਿਉ ਹਰਿ ਜਨ ਹਰਿ ਗੁਣ ਗਾਵੈ। 619

ਪਰ ਸਾਡਾ ਆਮ ਵਿਹਾਰ ਇਸ ਦੇ ਅਨੁਕੂਲ ਨਹੀ। ਅਸੀਂ ਆਮ ਤੌਰ ਗੁਰਬਾਣੀ ਦਾ ਪਾਠ ਫਰਜ਼ ਨਿਭਾਉਣ ਨਿਤਨੇਮ ਪੂਰਾ ਕਰਨ ਜਾਂ ਪਾਠ ਦੀ ਗਿਣਤੀ ਪੂਰੀ ਕਰਨ ਲਈ ਪੜ੍ਹਦੇ ਹਾਂ। ਕਈ ਵਾਰ ਹੋਰ ਵਿਹਾਰ ਕਰਦੇ ਹੋਇ ਮੂੰਹ ਤੋਂ ਜਪੁਜੀ ਜਾਂ ਸੁਖਮਨੀ ਸਾਹਿਬ ਜੋ ਅਸਾਂ ਕੰਠ ਕੀਤਾ ਹੁੰਦਾ ਹੈ ਪੜ੍ਹੀ ਜਾਂਦੇ ਹਾਂ ਅਤੇ ਬਾਣੀ ਵਿਚ ਸਾਡਾ ਧਿਆਨ, ਉਦੋਂ ਹੀ ਹੁੰਦਾ ਹੈ ਜਦੋਂ ਸਾਰੀ ਬਾਣੀ ਪੜ੍ਹੀ ਗਈ ਹੁੰਦੀ ਹੈ ਅਤੇ ਅਸੀਂ ਸਮਝਦੇ ਹਾ ਕਿ ਅਸਾਂ ਨਿਤਨੇਮ ਕਰ ਲਿਆ ਹੈ। ਅਜੇਹੇ ਕੀਤੇ ਪਾਠ ਨਿਰਾ ਸਾਡੀ ਹਉਮੈ ਨੂੰ ਹੀ ਪਰਫੁਲਤ ਕਰਦੇ ਹਨ ਅਤੇ ਇਹ ਸਾਡੇ ਆਤਮਕ ਜੀਵਨ

ਵਿਚ ਕੋਈ ਪਲਟਾ ਨਹੀਂ ਲਿਆ ਸਕਦੇ। ਪਾਠ ਕੀਤਾ ਉਹੋ ਹੀ ਸਫਲ ਹੈ ਜਿਸ ਨੂੰ ਅਸਾਂ ਸਮਝਿਆ ਵਿਚਾਰਿਆ ਅਤੇ ਜਿਸ ਦਾ ਅਸਾਂ ਰਸ ਮਾਣਿਆ ਹੈ ਜਿਵੇਂ ਕਿਸੇ ਸੁਆਦੀ ਚੀਜ਼ ਦੇ ਖਾਣ ਦਾ ਜੀਭ ਰਸ ਮਾਣਦੀ ਹੈ ਇਉਂ ਸਾਡਾ ਅੰਤਹ ਕਰਨ ਗੁਰਬਾਣੀ ਦਾ ਰਸ ਮਾਣੇ।

ਹਰ ਫੇਹਲ ਜਾਂ ਕਰਮ ਜੋ ਅਸੀਂ ਕਰਦੇ ਹਾਂ ਪਹਿਲੋਂ ਸਾਡੇ ਖਿਆਲ ਵਿਚ ਉਸਰਦਾ ਹੈ ਉਸ ਦਾ ਰੂਪ ਰੰਗ ਜਾਂ ਅਰਥ ਭਾਵ ਸਾਡੇ ਮਨ ਵਿਚ ਟਿਕਦਾ ਸਾਨੂੰ ਮਹਿਸੂਸ ਹੁੰਦਾ ਅਤੇ ਅਸੀਂ ਉਸ ਤੋਂ ਪ੍ਰਭਾਵਿਤ ਹੁੰਦੇ ਅਤੇ ਉਸ ਦੀ ਖੁਸ਼ੀ ਜ਼ਾਂ ਗਮੀ ਮਾਣਦੇ ਹਾਂ । ਗੁਰਬਾਣੀ ਵੀ ਜਦੋਂ ਅਸੀਂ ਪੜ੍ਹਦੇ ਜਾਂ ਸੁਣਦੇ ਹਾਂ ਤਾਂ ਸਾਡਾ ਮਨ ਉਸ ਦੇ ਅਰਥ ਭਾਵ ਵਿਚ ਟਿਕਦਾ ਹੈ ਅਤੇ ਸਾਨੂੰ ਆਪਣੇ ਨਵੇਂ ਖਿਆਲ ਦੇਂਦਾ ਹੈ ਪਰ ਅਜੇਹਾ ਤਦੇ ਹੀ ਹੁੰਦਾ ਹੈ, ਜੇਕਰ ਸਾਡਾ ਮਨ ਪੜ੍ਹੀ ਸੁਣੀ ਬਾਣੀ ਵਿਚ ਟਿਕਿਆ ਹੋਇਆ ਹੈ ਜੇ ਬਾਣੀ ਪੜ੍ਹਦੇ ਸੁਣਦੇ ਸਾਡਾ ਧਿਆਨ ਬਾਣੀ ਵਿਚ ਨਹੀ ਅਤੇ ਸਾਡਾ ਮਨ ਹੋਰ ਹੀ ਕਿਲੇ ਉਸਾਰ ਰਿਹਾ ਅਥਵਾ ਹੋਰ ਖਿਆਲਾਂ ਵੱਲ ਦੋੜਦਾ ਹੈ ਤਾਂ ਅਜੇਹੀ ਪੜ੍ਹੀ ਸੁਣੀ ਬਾਣੀ ਨੇ ਸਾਨੂੰ ਕੋਈ ਨਵਾਂ ਖਿਆਲ ਨਹੀਂ ਦਿਤਾ ਹੁੰਦਾ ਸਗੋਂ ਅਸੀਂ ਫਰਜ਼ ਮਾਤਰ ਹੀ ਬਾਣੀ ਪੜ੍ਹੀ ਸੁਣੀ ਹੈ, ਸਾਡਾ ਧਿਆਨ ਤਾਂ ਆਪਣੇ ਹੀ ਖਿਆਲਾ ਵਿਚ ਮਸਤ ਸੀ ਤਾਂ ਬਾਣੀ ਕਿਸ ਨੇ ਪੜ੍ਹੀ ਜਾਂ ਸੁਣੀ। ਸੋ ਅਸਲ ਗੱਲ ਤਾਂ ਧਿਆਨ ਦੇ ਟਿਕਾਉਣ ਦੀ ਹੈ। ਬਾਣੀ ਪੜ੍ਹੀ ਸੁਣੀ ਓਹੋ ਹੀ ਪ੍ਰਵਾਨ ਹੁੰਦੀ ਹੈ ਜਿਸ ਨੂੰ ਅਸੀਂ ਧਿਆਨ ਨਾਲ ਪੜ੍ਹਿਆ ਸੁਣਿਆ ਹੈ । ਬਾਣੀ ਵਿਚ ਧਿਆਨ ਟਿਕਾਏ ਬਗੈਰ ਅਸੀਂ

ਉਸ ਦਾ ਭਾਵ ਨਹੀਂ ਸਮਝ ਸਕਦੇ ਜਿਸ ਤੋਂ ਬਿਨਾਂ ਅਸੀਂ ਕੇਵਲ ਵਿਹਾਰੀ ਜੇਹੀ ਗੱਲ ਹੀ ਕੀਤੀ ਹੁੰਦੀ ਹੈ ਜਿਸ ਤੋਂ ਸਾਨੂੰ ਕੋਈ ਪ੍ਰਾਪਤੀ ਨਹੀਂ ਹੁੰਦੀ।

ਅੱਜ ਕਲ੍ਹ ਕਰਾਏ ਜਾਂਦੇ ਸਾਡੇ ਅਖੰਡ ਪਾਠ ਵੀ ਅਜੇਹਾ ਵਿਹਾਰ ਹੀ ਬਣ ਗਏ ਹਨ। ਸ੍ਰੀ ਗੁਰੂ ਗਰੰਥ ਸਾਹਿਬ ਦਾ ਸੰਪੂਰਨ ਪਾਠ ਜੋ ਅਠਤਾਲੀ ਘੰਟਿਆਂ ਵਿਚ ਲਗਾਤਾਰ ਪੜ੍ਹਿਆ ਜਾ ਕੇ ਸਮਾਪਤ ਕਰਨਾ ਹੁੰਦਾ ਹੈ ਦੋ ਪਾਠੀ ਵਾਰੀ ੨ ਅਪਣਾ ਰੋਲ ਪੂਰਾ ਕਰਦੇ ਹਨ ਹਰ ਪਾਠੀ ਨੇ ਪ੍ਰਤੀ ਘੰਟਾ ਤੀਹ ਸਫੇ ਦੇ ਲਗਪਗ ਪੜ੍ਹਨੇ ਹੁੰਦੇ ਹਨ। ਜਿਸ ਲਈ ਪਾਠ ਦੀ ਰਫਤਾਰ ਬੰਧਾਨ ਅਨੁਸਾਰ ਰਖਣੀ ਹਰ ਪਾਠੀ ਲਈ ਜ਼ਰੂਰੀ ਹੁੰਦੀ ਹੈ। ਪਾਠੀ ਜਾ ਪਾਠ ਦੇ ਸ੍ਰੋਤਿਆਂ ਨੇ ਪੜ੍ਹੀ ਸੁਣੀ ਬਾਣੀ ਤੋਂ ਕੁਝ ਗ੍ਰਹਿਨ ਕੀਤਾ ਅਤੇ ਇਸ ਦਾ ਰਸ ਮਾਣਿਆ ਹੈ ਜਾਂ ਨਹੀਂ ਇਸ ਦਾ ਵਿਚਾਰ ਘਟ ਹੀ ਹੁੰਦਾ ਹੈ। ਜੋ ਗੁਰ ਆਸ਼ੇ ਦੇ ਅਨੁਕੂਲ ਨਹੀਂ ਕਿਉਂਕਿ ਜਿਸ ਤਰਾਂ ਪਿਛੇ ਦਸਿਆ ਗਿਆ ਹੈ ਵਾਹਿਗੁਰੂ ਨੇ ਹਰ ਜਾਨਦਾਰ ਭਵੇਂ ਉਹ ਮਨੁਖ ਹੈ ਜਾਂ ਪਸ਼ੂ ਪੰਛੀ ਹਰ ਇਕ ਦ ਮੂੰਹ ਵਿਚ ਮਾਸ ਦਾ ਲੋਥੜਾ ਪਾ ਕੇ ਉਸ ਨੂੰ ਬੋਲ ਸਕਣ ਤੇ ਭਾਂਤ ੨ ਦ ਸੁਆਦ ਮਾਨਣ ਦੀ ਸਮਰੱਥਾ ਦੇ ਦਿਤੀ ਹੋਈ ਹੈ। ਗੁਰੂ ਜੀ ਇਸ ਦੇ ਹਵਾਲੇ (reference ) ਨਾਲ ਸਾਨੂੰ ਸਮਝਾਉਂਦੇ ਹਨ ਕਿ ਜਿਸ ਤਰਾਂ ਜੀਭ (ਰਸਨਾ) ਹਰ ਤਰਾਂ ਦੇ ਖਾਧੇ ਦਾ ਸੁਆਦ ਮਾਣਦੀ ਹੈ ਇਉਂ ਮਨੁਖ ਪੜ੍ਹੀ ਸੁਣੀ ਬਾਣੀ ਦਾ ਸੁਆਦ ਮਾਣੇ (enjoy) ਕਰੇ। ਇਹ ਗੱਲ ਆਮ ਤੌਰ ਹੀ ਵੇਖੀ ਜਾਂਦੀ ਹੈ। ਕਿ ਇਕ ਚੰਗਾ ਨਾਵਲ ਜਾਂ ਡਰਾਮਾ (ਨਾਟਕ)

ਜਿਵੇਂ ਅੰਗਰੇਜ਼ੀ ਵਿਚ ਸਕਾਟ ਦੇ ਨਾਵਲ ਜਾਂ ਸ਼ੇਕਸਪੀਅਰ ਦਾ ਡਰਾਮਾ ਪੜ੍ਹਦੇ ਹੋਈਏ ਤਾਂ ਛਡਣ ਨੂੰ ਜੀਅ ਨਹੀਂ ਕਰਦਾ ਜਦ ਤਾਈਂ ਸਾਰਾ ਪੜ੍ਹ ਨ ਲਿਆ ਜਾਵੇ, ਅਜੇਹੀ ਗੱਲ ਹੀ ਇਕ ਚੰਗੀ ਲਿਖੀ ਕਵਿਤਾ ਦੀ ਹੈ ਜਿਵੇਂ 'ਹੀਰ ਵਾਰਸਾਰ' ਜਾਂ ਪੰਜਾਬੀ ਵਿਚ ਛਪੇ ਕਈ ਕਿੱਸੇ।

ਸ੍ਰੀ ਗੁਰੂ ਗਰੰਥ ਸਾਹਿਬ ਅੰਦਰ ਪ੍ਰਭੂ ਪਿਆਰ ਅਤੇ ਪ੍ਰਭੂ ਤੋਂ ਵਿਛੜੇ ਅਤੇ ਮੇਲ ਦੇ ਵਿਸ਼ੇ ਨੂੰ ਵਡੇ ਰਸਭਿੰਨੇ ਸ਼ਬਦਾਂ ਵਿਚ ਗਾਇਆ ਹੈ ਜਿਵੇਂ :

ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆਂ
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ
ਤਿਸੁ ਦਸਿ ਪਿਆਰੇ ਸਿਰ ਧਰੀ ਉਤਾਰੇ ਇਕ ਭੋਰੀ
ਦਰਸਨੁ ਦੀਜੈ
ਨੈਣ ਹਮਾਰੇ ਪ੍ਰਿਅ ਰੰਗ ਰਗਾਰੇ ਇਕੁ ਤਿਲੁ ਭੀ ਨਾ ਧੀਰੀਜੈ
ਪ੍ਰਭੁ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੇਂ
ਤਿਸੰਤੀਆ
ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀਤਿਖਾ ਬੁਝੰਤੀ ..'
2 ਮੋਹਨ ਘਰਿ ਆਵਹੁ ਕਰਉ ਜੋਦੜੀਆ 1212
ਮਾਨੁ ਕਰਉ ਅਭਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ
ਚਿਰੀਆ 1209
3 ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ
ਤੇਰੇ ਮੁੰਧ ਕਿਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ

ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰ ਨਾਮ ਵਿਟਹੁ ਕੁਰਬਾਣੇ

ਜਾਤੂ ਤਾ ਮੈਂ ਮਾਣੁ ਕੀਆ ਹੈ ਤੁਧੁ ਬਿਨਾਂ ਕਿਹਾ ਮੇਰਾ ਮਾਣੁ 559

4 ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ
ਤੰਨਿ ਜੜਾਈ ਆਪਣੇ ਲਹਾਂ ਸੋ ਸਜਣੁ ਟੋਲਿ 1926

5 ਇਕ ਘੜੀ ਨ ਮਿਲਤੇ ਤਾਂ ਕਲਜੁਗੁ ਹੋਤਾ
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ
ਮੋਹਿ ਰੈਣਿ ਨ ਵਿਹਾਵੈ ਨੀਂਦ ਨ ਆਵੈ,
ਬਿਨੁ ਦੇਖੇ ਗੁਰ ਦਰਬਾਰੇ ਜੀਉ
ਹਉ ਘੋਲੀ ਜੀਉ ਘੋਲਿ ਘੁਮਾਈ,
ਤਿਸੁ ਸੱਚੇ ਗੁਰ ਦਰਬਾਰੇ ਜੀਉ। 96

ਗੁਰੂ ਸਹਿਬਾਨ ਵਲੋਂ ਅਜੇਹੇ ਅਨੇਕ ਸ਼ਬਦਾਂ ਦੀ ਰਚਨਾਂ ਅਤੇ ਗੁਰੂ ਅਰਜਨ ਦੇਵ ਜੀ ਦਾ ਇਸ ਸਾਰੀ ਰਚਨਾਂ ਨੂੰ ਸ੍ਰੀ ਆਦਿ ਗ੍ਰੰਥ ਸਾਹਿਬ ਅੰਦਰ ਸੰਕਲਤ ਕਰਕੇ ਹਮੇਸ਼ਾ ਵਾਸਤੇ ਸੁਰਖਿਅਤ ਕਰ ਦੇਣਾ ਮਨੁਖਤਾ ਤੇ ਇਕ ਮਹਾਨ ਉਪਕਾਰ ਸੀ।

ਪਰ ਗੁਰੂ ਅਰਜਨ ਦੇਵ ਜੀ ਨੇ ਜੁਗਾਂ ਜੁਗਾਂਤਰਾਂ ਤੋਂ ਵਿਸ਼ੇਸ਼ ਮਨੁਖ ਯਥਾ ਹਜ਼ਰਤ ਈਸਾ ਮਸੀਹ, ਮੁਹੰਮਦ ਸਾਹਿਬ, ਸ੍ਰੀ ਰਾਮ ਤੇ ਸ੍ਰੀ ਕ੍ਰਿਸ਼ਨ ਜੀ ਆਦ ਨੂੰ ਮਨੁਖ ਮਾਤਰ ਦੀ ਰਾਹਨੁਮਾਈ ਕਰਨ ਵਾਲੇ ਪੈਗੰਬਰ ਜਾਂ ਅਵਤਾਰ ਮੰਨਣ

ਦੇ ਵਿਸ਼ਵਾਸ਼ ਨੂੰ ਹੀ ਬਦਲ ਦਿਤਾ ਅਤੇ ਸਪਸ਼ਟ ਸ਼ਬਦਾ ਵਿਚ ਕਹਿ ਦਿਤਾ :

ਮਾਨੁਖ ਕਾ ਕਰਿ ਰੂਪੁ ਨ ਜਾਨੁ' 895

ਬਲਕਿ ਇਹ ਵਡਿਆਈ ਮਨੁਖ ਤੋਂ ਹਟਾਕੇ ਬਾਣੀ ਨੂੰ ਇਹ ਕਹਿ ਕੇ ਦਿਤੀ :

'ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁਸਾਰੇ
ਗੁਰਬਾਣੀ ਕਹੈ ਸੇਵਕੁ ਜਨੁ ਮਾਨ,
ਪਰਤਖਿ ਗੁਰੂ ਨਿਸਤਾਰੈ' 982

ਅਤੇ ਸਬਦੁ ਗੁਰ ਪੀਰਾਂ ਗਹਿਰ ਗੰਭੀਰਾ
ਬਿਨੁ ਸਬਦੈ ਜਗੁ ਬਉਰਾਨੰ' 635

ਇਸ ਵਿਸਵਾਸ਼ ਨੂੰ ਹੋਰ ਨਿਸ਼ਚੇ ਜਨਕ ਬਣਾਉਣ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਪਿਛੋਂ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰੂ ਗੱਦੀ ਬਖਸ ਕੇ ਮਨੁਖੀ ਸਰੀਰ ਦੇ ਗੁਰੂ ਹੋਣ ਦੇ ਵਿਸ਼ਵਾਸ਼ ਨੂੰ ਅਗੋਂ ਲਈ ਸਮਾਪਤ ਹੀ ਕਰ ਦਿੱਤਾ ਸੀ ।

ਹਰ ਸਰੀਰ ਸਮਾਂ ਬਧ ਹੈ ਅਥਵਾ ਹਰ ਸਰੀਰ ਨੇ ਕੁਝ ਸਮਾਂ ਹੀ ਜੀਵਤ ਰਹਿਣਾ ਹੁੰਦਾ ਹੈ, ਜਦੋਂ ਕਿ ਗੁਰੂ ਦਾ ਤ੍ਰੈ ਕਾਲੀ (ਭੂਤ. ਵਰਤਮਾਨ ਤੇ ਭਵਿਖਤ) ਹੋਂਦ ਹਣਾ ਜ਼ਰੂਰੀ ਹੈ ਤਾਂ ਕਿ ਮਨੁਖਤਾ ਹਮੇਸ਼ਾਂ ਹੀ ਗੁਰੂ ਤੋਂ ਵਰੋਸਾਈ ਜਾਂਦੀ ਰਹੇ, ਪਰ ਕਿਸੇ ਮਨੁਖ ਦਾ ਸਦੀਵੀ ਰਹਿਣਾ ਸੰਭਵ ਨਹੀਂ ਇਸੇ ਲਈ ਗੁਰੂ ਨੂੰ ਮਨੁਖ ਦਾ ਰੂਪ ਨ ਜਾਨਣਾ ਇਕ ਅਟੱਲ ਸਚਾਈ ਹੈ ।

ਅਜੇਹੀ ਨਿਰਆਕਾਰੀ ਹੋਂਦ ਵਾਹਿਗੁਰੂ ਕਰਤਾ ਪੁਰਖ ਤੋਂ ਛੁਟ ਹੋਰ ਨਹੀਂ ਹੋ ਸਕਦੀ, ਇਸੇ ਲਈ ਉਸ ਹੋਂਦ ਨੂੰ ਨਿਰੰਕਾਰ ਕਿਹਾ ਗਿਆ ਹੈ ਸੋ ਵਾਸ਼ਤਵ ਵਿਚ ਨਿਰੰਕਾਰ ਨੂੰ ਹੀ ਗੁਰੂ ਕਹਿਣਾ ਬਣਦਾ ਹੈ, ਪਰ ਮਨੁਖ ਦੀ ਸੀਮਤ ਸਮਝ ਗੋਚਰੇ ਹੋਣ ਲਈ ਨਿਰੰਕਾਰ ਨੂੰ ਆਕਾਰ ਰੂਪ ਵਿਚ ਸੰਸਾਰ ਤੇ ਵਿਚਰਨ ਦੀ ਲੋੜ ਪਈ, ਜੋ ਉਸਨੇ ਮਹਿਤਾ ਕਾਲੂ ਜੀ ਦੇ ਪੁੱਤਰ ਨਾਨਕ ਦੇ ਸਰੀਰ ਵਿਚ ਪਰਵੇਸ਼ ਕਰ ਕੇ ਕੀਤਾ ਅਤੇ ਉਸ ਸਰੀਰ ਦੇ ਰਾਹੀਂ ਲੋਕ ਦ੍ਰਿਸ਼ਟੀ ਅੰਦਰ ਉਹ ਗੁਰੂ ਨਾਨਕ ਕਰ ਕੇ ਜਾਣੇ ਗਏ।

ਇਹ ਵਿਸ਼ਵਾਸ਼ ਦ੍ਰਿੜ ਕਰਾਉਂਦਾ ਹੈ ਕਿ ਸਰਬ ਸਮਰੱਥ ਤੇ ਸਰਬਕਾਲੀ (ਹਮੇਸ਼ਾ ਰਹਿਣ ਵਾਲੀ) ਹਸਤੀ ਦਾ ਨਿਰ ਆਕਾਰੀ ਹੋਣਾ ਜ਼ਰੂਰੀ ਹੈ। ਜਿਸ ਬਾਬਤ ਗੁਰੂ ਗੋਬਿੰਦ ਸਿੰਘ ਜੀ ਦੇ ਫੁਰਮਾਨ ਵਡ ਸਪਸ਼ਟ ਹਨ ਯਥਾ।

'ਆਦਿ ਰੂਪ ਅਨਾਦ ਮੂਰਤ, ਅਜੋਨ ਪੁਰਬ ਅਪਾਰ'
ਅਤੇ 'ਕਾਲ ਹੀਨ ਕਲਾ ਸੰਜੁਗਤ ਅਕਾਲ ਪੁਰਖ ਆਦੇਸ'
'ਅੰਗ ਰਾਗ ਨ ਰੰਗ ਜਾ ਕੇ ਜਾਤ ਪਾਤ ਨ ਨਾਮ'
'ਅੰਗਹੀਨ ਅਭੰਗ ਅਨਾਤਮ ਏਕ ਪੂਰਖ ਅਪਾਰ'

ਫਿਰ ਆਪ ਉਸ ਹਸਤੀ ਨੂੰ 'ਅਜਾਇਬ ਬਿਭੂਤੇ' ਅਤੇ 'ਹਰੀਅੰ ਕਰੀਅੰ ਕਰੀਮੁਲ ਹਰੀਮੇ' ਅਤੇ 'ਚਤਰ ਚਕਰਵਰਤੀ ਚਤਰ ਚਕਰ ਭੁਗਤੇ ਸੁਅੰਭਵ ਸੁਭੰ ਸਰਬ ਦਾ ਸਰਬ ਜੁਗਤੇ'

'ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ
ਸਦਾ ਅੰਗ ਸੰਗੇ ਅਭੰਗੰ ਬਿਭੂਤੇ' ਦਸਦੇ ਹਨ।

ਅਰਥਾਤ ਉਸ ਹਸਤੀ ਦਾ ਨਿਰ ਅ ਕਾਰ ਅਥਵਾ ਸਰੀਰ ਰਹਿਤ ਅਤੇ 'ਕਾਲਹੀਨ' ਅਥਵਾ ਸਮੇਂ ਦੀ ਮਾਰ ਤੋਂ ਬਾਹਰ ਹੋਣਾ ਉਸ ਦੇ ਵਿਸ਼ੇਸ ਗੁਣ ਹਨ। ਉਹ ਕਿਸੇ ਪ੍ਰਕਾਰ ਦੀ ਬਿਭੂਤੀ (matter) ਦਾ ਬਣਿਆ ਹੋਇਆ ਨਹੀਂ; ਨ ਉਸ ਦਾ ਕੋਈ ਭੂਤ ਭਵਿਖ (Past & Future) ਹੈ ਅਥਵਾ ਕੋਈ ਨਹੀਂ ਜਾਣ ਸਕਦਾ ਕਿ ਉਹ ਕਦੋਂ ਦਾ ਹੈ ਅਤੇ ਕਦੋਂ ਤਕ ਰਹੇਗਾ। ਉਸ ਬਾਰੇ ਏਨਾ ਹੀ ਕਿਹਾ ਜਾ ਸਕਦਾ ਹੈ ਕਿ ਉਹ ਹੈ ਸੀ, ਹੁਣ ਹੈ ਅਤੇ ਅਗੋਂ ਹਮੇਸ਼ਾਂ ਰਹੇਗਾ।

ਉਸ ਦੀ 'ਹੈ ਸੀ' ਵਾਲੀ ਦਸ਼ਾ ਨੂੰ ਮਾਰੂ ਸੋਲਹਿਆ ਮਹਲਾ ਪਹਿਲਾ ਦੇ ਸਤਾਰਵੇਂ ਸਬਦ ਵਿਚ 'ਸੁੰਨ' ਦਾ ਨਾਮ ਦਿਤਾ ਹੈ :

'ਸੁੰਨ ਕਲਾ ਅਪਰੰਪਰ ਧਾਰੀ'

ਇਹ ਨਿਰ ਆਕਾਰ ਅਤੇ ਕਾਲ (Time) ਤੋਂ ਪਹਿਲਾਂ ਦੀ ਹਾਲਤ ਹੈ ਜਦੋਂ ਉਹ ਨਿਰਗੁਣ ਦਸ਼ਾ ਵਿਚ ਸੀ, ਅਤੇ ਹੋਰ ਕੁਛ ਵੀ ਨਹੀਂ ਸੀ ਦਾ ਵਰਣਨ ਹੈ।

ਪਰ ਨਿਰੰਕਾਰ ਦੀ ਇਸ ਸੁੰਨ ਦਸ਼ਾ ਵਾਲੀ ਨਿਰਗੁਣੀ ਹੋਂਦ ਨੂੰ ਮਨੁਖ ਦੇ ਸਮਝ ਸਕਣ ਯੋਗ ਬਣਾਉਣ ਲਈ ਜ਼ਰੂਰੀ ਸੀ ਕਿ ਨਿਰੰਕਾਰ ਆਪਣੀ ਸੁੰਨ ਅਥਵਾ ਨਿਰਗੁਣੀ ਅਵਸਥਾ ਤੋਂ ਸਗੁਣੀ ਹਾਲਤ ਵਿਚ ਆਵੇ ਉਸ ਦੇ ਗੁਣ ਪ੍ਰਗਟ ਹੋਣ ਅਤੇ ਮਨੁਖ ਉਨ੍ਹਾਂ ਗੁਣਾਂ ਦੁਆਰਾ ਉਸ ਦੀ ਪਛਾਣ ਕਰੇ। ਉਸ ਦੀ ਜਾਣ ਪਛਾਣ ਉਨ੍ਹਾਂ ਗੁਣਾਂ ਦੇ

ਵਾਰ ਵਾਰ ਚਿਤਾਰਨ ਨਾਲ ਹੀ ਹੋ ਸਕਦੀ ਹੈ ਜਪੁਜੀ ਅੰਦਰ ਫੁਰਮਾਣ ਹੈ ;

'ਵਿਣੁ ਗੁਣ ਕੀਤੇ ਭਗਤਿ ਨ ਹੋਇ'

ਗੁਰਬਾਣੀ ਅੰਦਰ ਅਜੇਹੇ ਫੁਰਮਾਣ ਵੀ ਹਨ ।

'ਗੁਣ ਵੀਚਾਰੇ ਗਿਆਨੀ ਸੋਇ.
ਗੁਣ ਮਹਿ ਗਿਆਨੁ ਪਰਾਪਤਿ ਹੋਇ 936

ਅਤੇ ਗੁਨ ਗਾਇ ਸੁਨਿ ਲਿਖਿ ਦੇਇ
ਸੋ ਸਰਬ ਫਲ ਹਰਿ ਲੇਇ 837

ਅਤੇ 'ਸਿਮਰਿ ਧਿਆਇ ਗਾਇ ਗੁਨ ਗੋਬਿੰਦ,
ਦਿਨੁ ਰੈਨਿ ਸਾਂਝ ਸਵੇਰੈ'

ਉਕਤ ਫੁਰਮਾਣ ਤੋਂ ਸਪਸ਼ਟ ਹੈ ਕਿ ਵਾਹਿਗੁਰੂ ਦੇ ਗੁਣ ਵਾਰ ਵਾਰ ਚਿਤਾਰਨਾ ਅਤੇ ਗੁਣ ਲੀਨ ਹੋਣਾ ਹੀ ਉਸ ਦੀ ਭਗਤੀ ਹੈ। ਗੁਣ ਲੀਨ ਹੋਣ ਦਾ ਸਾਧਨ ਇਉਂ ਦਸਿਆ ਹੈ :

'ਸਿਮਰਿ ਧਿਆਇ ਗਾਇ ਗੁਣ ਗੋਬਿੰਦ'

ਜਿਸ ਦਾ ਭਾਵ ਗੋਬਿੰਦ ਦੇ ਗੁਣਾਂ ਨੂੰ ਯਾਦ ਅੰਦਰ ਵਸਾਉਣਾ (ਸਿਮਰਿ), ਗੁਣਾਂ ਤੇ ਧਿਆਨ ਟਿਕਾਉਣਾ (ਧਿਆਇ) ਅਤੇ ਗੁਣ ਗਾਉਣਾ (ਗਾਇ) ਹੀ ਮਨੁਖ ਦੇ ਕਥਨ ਯੋਗ ਕਰਮ ਹਨ ।

ਸੋ ਗੁਰਸਿਖੀ ਅੰਦਰ ਵਾਹਿਗੁਰੂ ਦੀਆ ਵਡਿਆਈਆਂ ਦਾ ਚਿੰਤਨ ਅਥਵਾ ਨਿਰੰਕਾਰ ਦੀਆ ਵਡਿਆਈਆਂ ਨੂੰ

ਧਿਆਨ ਅੰਦਰ ਵਸਾਉਂਦੇ ਹੋਇ ਉਸ ਦੇ ਗੁਣ ਗਾਉਣਾ ਹੀ ਭਗਤੀ ਕਰਮ ਹੈ ।

ਪਰ ਮਹਿਜ ਚਿਤਨ ਤੇ ਗੱਲ ਮੁਕਦੀ ਨਹੀਂ ਚਿੰਤਨ ਤਾਂ ਕੇਵਲ ਰਸਤਾ ਹੈ ਜਿਸ ਤੇ ਅਸਾਂ ਤੁਰਨਾ ਹੈ। ਵਡਿਆਈਆਂ ਅੰਦਰ ਲੀਨ ਹੋਏ (ਜੁੜੇ) ਧਿਆਨ ਨੇ ਸਾਡੇ ਉਪਰ ਵਿਸਮਾਦ ਦੀ ਦਸ਼ਾ ਤਾਰੀ ਕਰਨੀ ਹੈ, ਅਥਵਾ ਅਸੀਂ ਵਾਹਿਗੁਰੂ ਦੀਆਂ ਵਡਿਆਈਆਂ ਨੂੰ ਚਿਤਾਰਦੇ ਚਿਤਾਰਦੇ ਉਨ੍ਹਾਂ ਤੋਂ ਸਦਕੇ ਹੁੰਦੇ ਜਾਣਾ ਹੈ, ਸਾਡੇ ਹਿਰਦੇ ਅਤੇ ਸਾਡੀ ਰਸਨਾ ਨੇ ਉਨ੍ਹਾਂ ਵਡਿਆਈਆਂ ਦੀ ਵਾਹੁ ਵਾਹੁ ਅੰਦਰ ਪਰਚ ਜਾਣਾ ਹੈ ।

ਵਾਹੁ ਖਸਮ ਤੂੰ ਵਾਹ ਜਿਨਿ ਰਚਿ ਰਚਨਾ ਹਮ ਕੀਏ 788
ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ । 534
ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ'
ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ
ਵਾਹੁ ਵਾਹੁ ਕਰਮੀ ਬੋਲੈ ਬੋਲਾਇ
ਵਾਹੁ ਵਾਹੁ ਕਰਤਿਆਂ ਸੋਭਾ ਪਾਇ
ਨਾਨਕ ਵਾਹੁ ਵਾਹੁ ਸਤਿ ਰਜਾਇ 514

ਅਤੇ

ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ
ਹਉਮੈ ਵਿਚਹੁ ਜਾਇ ।
ਵਾਹੁ ਵਾਹੁ ਗੁਰਸਿਖ ਜੋ ਨਿਤ ਕਰੇ,
ਸੋ ਮਨਿ ਚਿੰਦਿਆ ਫਲ ਪਾਇ 515

ਅਤੇ

ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ,
ਤਿਸੁ ਜਮ ਕੰਕਰ ਨੇੜ ਨਾ ਆਵੈ 535

ਇਸ ਨਿਤਾਪ੍ਰਤੀ 'ਵਾਹੁ ਵਾਹੁ' ਦੀ ਪਕਾਈ ਮੁਹਾਰਨੀ ਤੋਂ ਹੀ ਵਾਹਿਗੁਰੂ ਜਾਂ ਵਾਹੁਗੁਰੂ ਸ਼ਬਦ ਦਾ ਸਿਖਮਤ ਅੰਦਰ ਵਿਸ਼ੇਸ਼ ਮਹਾਤਮ ਨਿਸਚੇ ਹੁੰਦਾ ਹੈ, ਪਰ ਵਾਹਿਗੁਰੂ ਸ਼ਬਦ ਦੇ ਵਾਰ ਵਾਰ ਉਚਾਰਨ ਅਤੇ ਨਿਰੰਕਾਰ ਦੀਆਂ ਉਨ੍ਹਾਂ ਵਡਿਆਈਆਂ ਦਾ ਚਿੰਤਨ ਹਿਰਦੇ ਅੰਦਰ ਹੋਣ ਨਾਲ ਹੀ 'ਵਾਹਿਗੁਰੂ' ਸਬਦ ਦੀ ਮਹੱਤਤਾਂ ਦ੍ਰਿੜ ਹੁੰਦੀ ਹੈ ।

'ਵਾਹਿਗੁਰੂ' ਸ਼ਬਦ ਸਿਖ ਧਰਮ ਦੀ ਦੇਣ ਹੈ । ਗੁਰਸਿਖੀ ਦੇ ਪਰਵੇਸ਼ ਤੋਂ ਪਹਿਲੋਂ ਦੇਸ਼ ਦੀਆਂ ਵਸਨੀਕ ਦੋਹਾਂ ਕੌਮਾਂ ਹਿੰਦੂ, ਮੁਸਲਮਾਨ ਅੰਦਰ ਐਸੀ ਸਰਬ ਕਲਾ ਸਮਰੱਥ ਹਸਤੀ ਨੂੰ ਕਈ ਨਾਮਾਂ ਨਾਲ ਯਾਦ ਕੀਤਾ ਜਾਂਦਾਂ ਸੀ, ਜਿਸ ਦਾ ਵਰਨਣ ਗੁਰਬਾਣੀ ਅੰਦਰ ਇਉਂ ਕੀਤਾ ਹੈ :

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ
ਕੋਈ ਸੇਵੈ ਗੁਸਈਆ ਕੋਈ ਅਲਾਹਿ 835

ਸਿਖ ਧਰਮ ਦਾ ਪ੍ਰਚੱਲਤ ਕੀਤਾਂ ਸ਼ਬਦ 'ਵਾਹਿਗੁਰੂ' ਦੋ ਪਦਾਂ 'ਵਾਹ ਅਤੇ 'ਗੁਰੂ' ਦਾ ਸੰਯੁਕਤ ਸ਼ਬਦ ਹੈ ਜਿਸ ਦੇ ਅਰਥ ਸਭ ਤੋਂ ਸ਼੍ਰੋਮਣੀ ਹਸਤੀ ਜਿਸ ਨੂੰ ਅਸੀਂ ਨਿਰੰਕਾਰ ਗੁਰੂ ਕਿਹਾ ਹੈ ਦੀ ਵਾਹ ਵਾਹ ਕਰਨਾ ਹੈ 'ਵਾਹਿਗੁਰੂ' ਸ਼ਬਦ ਦੇ 'ਹ' ਨੂੰ ਲਗੀ ਸਿਹਾਰੀ ਸੰਬੰਧਕੀ ਹੈ ਜਿਸ ਦੁਆਰਾ ਦੋ ਸ਼ਬਦ 'ਵਾਹ' ਅਤੇ 'ਗੁਰੂ' ਨੂੰ ਜੋੜਿਆ ਅਤੇ 'ਵਾਹਿਗੁਰੂ' ਸ਼ਬਦ

ਰਚਿਆ ਗਿਆ ਹੈ। ਇਸ ਬਾਰੇ ਭਾਈ ਗੁਰਦਾਸ ਜੀ ਦਾ ਕਥਨ ਹੈ:

'ਵਾਹਿਗੁਰੂ ਗੁਰ ਮੰਤਰ ਹੈ ਜਪਿ ਹਉਮੈ ਖੋਈ'

ਇਉਂ ਵਾਹਿਗੁਰੂ ਸ਼ਬਦ ਦਾ ਜਾਪ ਹੀ ਗੁਰੂ ਮਤ ਦਾ ਪ੍ਰਵਾਣਤ ਜਾਪ ਸਿਧ ਹੁੰਦਾ ਹੈ ਐਸਾ ਕਰਕੇ ਹੀ ਅਸੀਂ ਨਿਰੰਕਾਰ ਗੁਰੂ ਦੀ ਵਾਹੁ ਵਾਹੁ ਕਰ ਸਕਦੇ ਹਾਂ ਇਸੇ ਲਈ ਇਸ ਨੂੰ ਗੁਰ ਮੰਤਰ ਅਥਵਾ ਗੁਰੂ ਦਾ ਦਿਤਾ ਮੰਤਰ ਕਿਹਾ ਗਿਆ ਹੈ ਨਿਰੰਕਾਰ ਦੇ ਅਨੇਕ ਹੋਰ ਨਾਮ ਯਥਾ ਰਾਮ ਰਹੀਮ ਅਲਹ ਈਸਵਰ ਪਰਮਾਤਮਾ ਉਤੇ ਵਾਹਿਗੁਰੂ ਦੀ ਇਹ ਵਡਿਆਈ ਹੈ ਕਿ ਜਿਥੇ ਉਨ੍ਹਾ ਨਾਮਾਂ ਵਿਚੋਂ ਹਰ ਇਕ ਨਾਮ ਨਿਰੰਕਾਰ ਦਾ ਕੋਈ ਇਕ ਗੁਣ ਯਥਾ ਉਸ ਦਾ ਹਰ ਥਾਂ ਰਮਿਆ ਹੋਣਾ ਰਹਿਮ ਜਾਂ ਤਰਸ ਕਰਨੇ ਵਾਲਾ ਅਤੇ ਪਰਮ ਪਵਿਤ੍ਰ ਆਤਮਾ ਹੋਣਾ ਦ੍ਰਿੜ ਕਰਾਂਉਦ ਹੈ ਉਥੇ ਵਾਹਿਗੁਰੂ ਸ਼ਬਦ ਉਸਦੇ ਸਰਬ ਗੁਣ ਭਰਪੂਰ ਅਥਵਾ ਗੁਣ ਨਿਧਾਨ ਹੋਣ ਦੀ ਵਾਹੁ ਵਾਹੁ ਅੰਦਰ ਲੀਨ ਕਰਦਾ ਹੈ ਅਤੇ ਵਾਹ ਗੁਰੂ ਜਾਂ ਵਾਹਿਗੁਰੂ ਕਹਿੰਦੇ ਹੋਇ ਅਸੀਂ ਉਸਦੇ ਸਾਰੇ ਗੁਣਾਂ ਤਥਾ ਵਡਿਆਈਆ ਦੀ ਵਾਹ ਵਾਹ ਕਰਦੇ ਅਤੇ ਨਿਰੰਕਾਰ ਗੁਰੂ ਦੇ ਬੇਅੰਤ ਗੁਣਾਂ ਦੇ ਧਿਆਨ ਅੰਦਰ ਜੁੜ ਜਾਂਦੇ ਹਾਂ ਅਤੇ ਜਿਸ ਤਰਾਂ ਉਪਰ ਲਿਖਿਆ ਗਿਆ ਹੈ ਸਾਡੀ ਹਉਮੈ ਦਾ ਅਭਾਵ ਹੋ ਜਾਂਦਾ ਹੈ।

ਵਾਹੁ ਵਾਹੁ ਕਰਤਿਆਂ ਮਨੁ ਨਿਰਮਾਲੁ
ਹੋਵੈ ਹਉਮੈ ਵਿਚਹੁ ਜਾਇ।

ਮਨੁਖ ਨੂੰ ਲਗਾ ਮਾਰਿਆਂ ਤੋਂ ਵਡਾ ਰੋਗ ਹਉਮੈ ਦਾ ਦ ਹੈ। :

'ਹਉਮੈ ਰੋਗ ਮਾਨੁਖ ਕਉ ਦੀਨਾ'

'ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮਕਾਲਿ' 1258

ਹਉਮੈ ਗ੍ਰਸੇ ਮਨੁਖ ਨੂੰ ਰਬ ਭੁਲ ਗਿਆ ਹੁੰਦਾ ਹੈ। ਉਸ ਦੀ ਸਾਰੀ ਕ੍ਰਿਆ ਮੈਂ ਦੇ ਦੁਆਲੇ ਘੁੰਮਦੀ ਹੈ ਉਸ ਦੇ ਮਨ ਵਿਚ ਇਹੋ ਸਮਾਇਆ ਹੁੰਦਾ ਹੈ :

'ਹਉ ਮਾਰਉ ਹਉ ਬਧਉ ਛਡਉ' 380

ਵੈਸੇ ਤਾਂ ਹਰ ਜੀਵ ਚਾਹੇ ਉਹ ਮਨੁਖ ਹੈ ਜਾਂ ਪਸ਼ੂ ਪੰਛੀ ਹੈ ਹਉ ਦਾ ਰੋਗੀ ਹੈ, ਹਰ ਇਕ ਦੇ ਅੰਦਰ ਹਉ ਜਾ ਮੈਂ ਮੇਰੀ ਦੀ ਅਨੁਭਵਤਾ (ਅਹਿਸਾਸ) ਹੈ, ਜਿਥੇ ਜ਼ਿੰਦਗੀ ਹੈ ਉਥੇ ਮੈਂ ਹੈ ਮੈਂ ਬਗੈਰ ਕੋਈ ਜੀਵਨ ਨਹੀਂ, ਪ੍ਰੰਤੂ ਪਰਬਲ ਹੋਈ ਮੈਂ ਰੋਗ ਬਣ ਜਾਂਦੀ ਹੈ। ਕੁਤੇ ਜੈਸੇ ਹਕੀਰ ਜਾਨਵਰ ਦੀ ਪਰਬਲ ਹੋਈ ਮੈਂ ਹੀ ਉਸ ਨੂੰ ਦੂਜਿਆਂ ਦੇ ਗਲ ਪੈਣ ਲਈ ਉਤੇਜਿਤ ਕਰਦੀ ਹੈ। ਆਸਾ ਦੀ ਵਾਰ ਬਾਣੀ ਵਿਚ :

'ਹਉ ਵਿਚਿ ਆਇਆ ਹਉ ਵਿਚ ਗਇਆ

ਅਤੇ 'ਹਉਮੈ ਏਹਾ ਜਾਤਿ ਹੈ'

ਵਾਲੇ ਸਲੋਕਾਂ ਵਿਚ ਇਸ 'ਹਉ' ਦਾ ਵਿਸਥਾਰ ਦਿਤਾ ਹੈ ਅਤੇ ਹਉਮੈ ਨੂੰ ਇਕ ਬੰਧਨ ਦਸਦੇ ਹੋਇ ਇਸ ਨੂੰ ਹੀ ਚੁਰਾਸੀ ਲੱਖ ਜੂਨਾ ਦੇ ਗੇੜ ਵਿਚ ਪਾਉਣ ਵਾਲਾ ਦਸਿਆ ਹੈ :

'ਹਉਮੈ ਏਈ ਬੰਧਨਾ ਫਿਰ ਫਿਰ ਜੂਨੀ ਪਾਹਿ'

ਹਉਮੈ ਗ੍ਰਸਿਆ ਆਦਮੀ ਨਾਮ ਵਾਲੇ ਰਸਤੇ ਨਹੀਂ ਪੈ ਸਕਦਾ। ਇਸੇ ਪਰਥਾਇ ਹੀ ਗੁਰਬਾਣੀ ਅੰਦਰ ਅਜੇਹੇ ਫੁਰਮਾਨ ਦਰਜ ਹਨ ;

ਹਉਮੈ ਨਾਵੈ ਨਾਲਿ ਵਿਰੋਧੁ ਹੈ,
ਦੁਇ ਨ ਵਸਹਿ ਇਕ ਠਾਇ 560

ਹਉਮੈ ਅਤੇ ਨਾਮ ਦਾ ਅਗਨੀ ਅਤੇ ਪਾਣੀ ਜੈਸਾ ਸੰਬੰਧ ਹੈ ਹਉਮੈ ਦੀ ਮਚਦੀ ਅਗ ਨੂੰ ਨਾਮ ਦਾ ਸੀਤਲ ਜਲ ਹੀ ਬੁਝਾ ਸਕਦਾ ਹੈ। ਜਿਸ ਦੇ ਅੰਦਰ ਮੈਂ ਦਾ ਅਹਿਸਾਸ ਪਰਬਲ ਹੈ ਯਥਾ (ਮੈਂ ਹਾਂ ਇਹ ਮੇਰਾ ਹੈ, ਮੇਰੇ ਜੇਹਾ ਹੋਰ ਕੌਣ ਹੋ ਸਕਦ ਹੈ) ਉਸ ਨੇ ਇਹ ਅਹਿਸਾਸ ਭਸਮ ਕਰਨਾ ਹੁੰਦਾ ਹੈ ਅਥਵਾ ਉਸ ਨੇ

ਹਉ ਹਉ ਮੈ ਮੈ ਵਿਚਹੁ ਖੋਵੈ—ਦੂਜਾ ਮੇਟੈ ਏਕੋ ਹੋਵੈ 943

ਇਸ ਮੈਂ ਨੂੰ ਮਾਰਨਾ ਅਤੇ ;

'ਮੇਰਾ ਮੁਝ ਮਹਿ ਕਿਛੁ ਨਹੀਂ ਜੋ ਕਿਛੁ ਹੈ ਸੋ ਤੇਰਾ
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ' 1375

ਦੀ ਮੁਹਾਰਨੀ ਪਕਾਉਣੀ ਹੁੰਦੀ ਹੈ। ਜੋ ਕੋਈ ਇਹ ਮੁਹਾਰਨੀ ਪਕਾ ਲੈਂਦਾ ਹੈ ਉਹ ਆਪਣੀ ਇਸ ਪਹਿਲੀ ਜਮਾਤ ਵਿਚੋਂ ਪਾਸ ਹੋ ਕੇ ਅਗਲੇਰੀ ਜਮਾਤ ਵਿਚ ਦਾਖਲਾ ਲੈ ਲੈਂਦਾ ਹੈ ਜਿਸ ਵਿਚ—

'ਹਮ ਨਾਹੀ ਚੰਗੇ ਬੁਰਾ ਨਾਹੀ ਕੋਇ' 728

ਦਾ ਸਬਕ ਪਕਾਉਣਾ ਹੁੰਦਾ ਹੈ ਅਤੇ ਜੋ ਮਨੁਖ ਇਹ ਸਬਕ

ਪਕਾ ਲੈਂਦੇ ਹਨ, ਉਨ੍ਹਾ ਬਾਰੇ ਗੁਰੂ ਜੀ ਦਸਦੇ ਹਨ ;

'ਪੂਣਵਤ ਨਾਨਕ ਤਾਰੇ ਸੋਇ'

ਬਸ, ਵਾਹਿਗੁਰੂ ਦੀ ਦਰਗਾਹ ਅੰਦਰ ਪ੍ਰਵਾਣ ਪੈਣ ਲਈ ਇਹ ਦੋ ਸਬਕ ਹੀ ਪਕਾਉਣ ਦੀ ਲੋੜ ਹੈ ਜਿਸ ਪਰਥਾਏ ਫੁਰਮਾਨ ਹੈ :

'ਹਉਮੈ ਬੂਝੈ ਤਾਂ ਦਰ ਸੂਝੈ'

ਅਤੇ ਹਰ ਮਨੁਖ ਅੰਦਰ ਹਉਮੈ ਦੀ ਭੜ ਭੜ ਮਚ ਰਹੀ ਅਗ ਨੂੰ ਭਸਮ ਕਰਨ ਦਾ ਦਾਰੂ ਹੈ 'ਹੁਕਮ'

'ਨਾਨਕ ਹੁਕਮੈ ਜੇ ਬੁਝੇ ਤਾਂ ਹਉਮੈ ਕਹੈ ਨ ਕੋਇ'

'ਹੁਕਮ' ਕਿਸ ਨੂੰ ਆਖਦੇ ਹਨ ਅਤੇ ਇਹ ਕਿਵੇਂ ਬੁਝਿਆ ਜਾਦਾ ਹੈ ਹੁਕਮ ਦੀ ਵਿਆਖਿਆ (ਤਸਰੀਹ। ਗੁਰੂ ਜੀ ਨੇ ਜਪਜੀ ਦੇ ਅਰੰਭ ਵਿਚ ਹੀ :

'ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ'

ਵਾਲੀ ਪਾਉੜੀ ਵਿਚ ਕਰਦੇ ਹੋਇ ਫੁਰਮਾਇਆ ਹੈ ;

'ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ'

ਅਥਵਾ ਉਤਮ ਜਾਂ ਨੀਚ ਅਤੇ ਸੁਖੀ ਜਾਂ ਦੁਖੀ ਹੋਣਾ ਹੁਕਮ ਦੀ ਕਾਰ (ਖੇਡ) ਹੈ ਇਸ ਨੂੰ ਸਿਰ ਮੱਥੇ ਤੇ ਮੰਨਣਾ ਹੁਕਮ ਅੰਦਰ ਵਿਚਰਨਾ ਹੈ, ਫੁਰਮਾਨ ਹੈ ;

ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ
ਜਿਉ ਸੰਪੈ ਤਿਉ ਬਿਪਤਿ ਹੈ ਬਿਧਨੇ ਰਚਿਆ ਸੋ ਹੋਇ । 337

ਅਥਵਾ ਸਪਤਾ ਅਤੇ ਬਿਪਤਾ, ਸੁਖ ਤੇ ਦੁਖ ਤਥਾ ਵਡਿਆਈ ਤੇ ਬਦਨਾਮੀ ਆਦਿਕ ਬਿਧਾਤੇ ਦੀਆ ਦਾਤਾਂ ਹਨ, ਇਨ੍ਹਾਂ ਨੂੰ ਉਸ ਦੀ ਦਾਤ ਜਾਣਦੇ ਹੋਇ ਇਨਾ ਮੂਹਰੇ ਸਿਰ ਝੁਕਾ ਦੇਣਾ ਹੀ ਬਣਦਾ ਹੈ, ਪਰ ਇਸ ਦਾ ਭਾਵ ਇਹ ਨਹੀਂ ਕਿ ਦੁਖ ਹਰਣ ਪਥਾ ਬਿਪਤਾ ਤੋਂ ਬਚਣ ਦਾ ਜਤਨ ਨ ਕੀਤਾ ਜਾਵੇ ਜਤਨ ਕਰਨਾ ਮਨੁਖ ਦਾ ਫਰਜ਼ ਹੈ ਪ੍ਰੰਤੂ ਜੈ ਜਤਨ ਸਫਲ ਨਹੀਂ ਹੋਇਆ ਤਾਂ ਉਸ ਦਾ ਹਿਰਖ ਨਹੀ ਕਰਨਾ ਬਲਕਿ

ਜੋ ਤੁਧੁ ਭਾਵੈ ਸਾਈ ਭਲੀ ਕਾਰ' ਤਥਾ
'ਜੋ ਤੁਧੁ ਭਾਵੈ ਸੋਈ ਚੰਗਾ ,
ਇਕ ਨਾਨਕ ਕੀ ਅਰਦਾਸੇ' 775

'ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤ ਪਰਵਾਣ 677
ਮੇਰੇ ਰਾਮਰਾਇ ਜਿਉ ਰਾਖਹਿ ਤਿਉ ਰਹੀਐ
ਤੁਧੁ ਭਾਵੈ ਤਾ ਨਾਮੁ ਜਪਾਵਹਿ.
ਸੁਖੁ ਤੇਰਾ ਦਿਤਾ ਲਹੀਐ । 749

ਹੁਕਮ ਅਤੇ ਹਉਮੈ : ਹੁਕਮ ਕਰਤਾ ਪੁਰਖ ਦੀ ਖੇਡ ਹੈ ਅਤੇ ਹਉਮੈ ਮਨੁਖ ਦੀ। ਹੁਕਮ ਪਰਥਾਇ ਫੁਰਮਾਨ ਹੈ :

'ਸਭ ਕਿਛੁ ਹੁਕਮੇ ਆਵਦਾ ਸਭ ਕਿਛੁ ਹੁਕਮੇ ਜਾਇ'

ਉਸ ਦੇ ਹੁਕਮ ਤੋਂ ਬਾਹਰ ਕੁਛ ਭੀ ਨਹੀਂ ਜੋ ਵਰਤਦਾ ਹੈ, ਪਿਛੇ ਵਰਤਿਆ ਸੀ ਜਾਂ ਅਗੋਂ ਵਰਤੇਗਾ, ਸਭ ਹੁਕਮ ਅੰਦਰ ਹੈ ;

'ਜੋ ਕਿਛੁ ਅਹੈ ਸਭ ਤੇਰੀ ਰਜਾਇ'
'ਮੇਰੇ ਹਰਿ ਜੀਉ ਸਭ ਕੋ ਤੇਰੈ ਵਸਿ'
ਅਸਾਂ ਜੋਰ ਨਾਹੀ ਜਿ ਕਿਛ ਕਰ ਹਮ ਸਾਕਹ
ਜਿਉ ਭਾਵੈ ਤਿਵੈ ਬਖਸ 486

ਅਤੇ ਮੈ ਹੋਰ ਥਾਉ ਨਾਹੀ ਜਿਸ ਪਹਿ ਕਰਉ ਬੇਨਤੀ
ਮੇਰਾ ਦੁਖ ਸੁਖ ਤੁਧੁ ਹੀ ਪਾਸੇ

ਇਸ ਦੇ ਉਲਟ ਮਨੁਖ ਹਉਮੈ ਦੀ ਪਕੜ ਵਿਚ ਹੈ। ਇਸ ਦੀ ਹਉਂ ਨੇ ਇਸ ਨੂੰ ਰਬ ਦਾ ਸ਼ਰੀਕ ਬਣਾ ਦਿਤਾ ਹੋਇਆ ਹੈ ਏਥੋਂ ਤਕ ਕਿ ਜਦੋਂ ਇਹ ਅਪਣੀਆਈ ਤੇ ਆ ਜਾਵੇ ਤਾਂ ਇਹ ਰਬ ਦੀ ਹੋਂਦ ਤੋਂ ਵੀ ਮੁਨਕਰ ਹੋ ਬੈਠਦਾ ਹੈ ਅਤੇ ਜਿਸ ਤਰਾਂ ਪਿਛੇ ਦਸਿਆ ਗਿਆ ਹੈ, ਇਸ ਨੂੰ

'ਹਉ ਮਾਰਉ ਹਉ ਬੰਧਉ ਛੋਡਉ'

ਕਹਿਣ ਤੋਂ ਭੀ ਸੰਕੋਚ ਨਹੀਂ ਹੁੰਦਾ।

ਇਸ ਹਉਂ ਦੇ ਅਹਿਸਾਸ ਦਾ ਪਸਾਰਾ ਏਨਾ ਵਿਸ਼ਾਲ ਹੈ ਕਿ ਇਹ ਹਰ ਜਾਨਦਾਰ ਵਿਚ ਕੀੜੇ ਮਕੌੜੇ ਤੋਂ ਲੈ ਕੇ ਹਾਥੀ ਦੇ ਆਕਾਰ ਵਾਲੇ ਜਾਨਵਰਾਂ ਅਤੇ ਮਨੁਖ ਮਾਤਰ ਅੰਦਰ ਇਕ ਸਾਰ ਅਥਵਾ ਸਮਾਨ ਸਥਿਤੀ ਵਿਚ ਮੌਜੂਦ ਹੈ ਇਸ ਤੋਂ ਬਗੈਰ ਕੋਈ ਜੀਵ ਨਹੀਂ ਬਲਕਿ ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਉਸ ਦੀ ਹਉ ਵਿਚ ਹੀ ਉਸ ਦੀ ਜਿਦਗੀ ਹੈ, ਜੇ ਹਉ (ਮੈਂ ਮੇਰੀ) ਦਾ ਅਹਿਸਾਸ ਉਸ ਪਾਸ ਨ ਰਹੇ ਤਾਂ ਉਸ ਦਾ ਸੰਸਾਰ ਅੰਦਰ ਵਿਚਰਨਾ ਸੰਭਵ ਹੀ ਨ ਰਹੇ।

ਇਹ ਵਿਚਾਰ ਸਾਨੂੰ ਨਿਸ਼ਚੇ ਕਰਾਉਂਦੀ ਹੈ ਕਿ ਹਰ ਜੀਵ ਮਾਤਰ ਸਮੇਤ ਮਨੁਖ ਦੇ ਆਪਣੀ ੨ ਹਉਂ ਦੇ ਸਿਰ ਤੇ ਜੀਉਂਦਾ ਹੈ ਅਤੇ ਹਉ ਤੋਂ ਬਾਹਰ ਜ਼ਿੰਦਗੀ ਦਾ ਹੋਣਾ ਸੰਭਵ ਹੀ ਨਹੀਂ ਅਤੇ ਇਹ ਹਉਮੈ ਹੀ ਹੈ ਜੋ ਹਰ ਜੀਵ ਮਾਤਰ ਨੂੰ ਜਨਮ ਮਰਨ ਦੇ ਗੇੜ (ਚਕਰ) ਕਢਾ ਰਿਹਾ ਹੈ :

'ਹਉਮੈ ਏਈ ਬੰਧਨਾ ਫਿਰ ਫਿਰ ਜੂਨੀ ਪਾਹਿ 1652

ਪਰ 'ਹਉਮੈ ਕਿਥਹੁ ਊਪਜੈ'

ਇਸ ਦਾ ਉਤਰ ਭੀ ਨਾਲ ਹੀ ਦਿਤਾ ਹੈ ;

'ਹਉਮੈ ਇਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ 466

ਵੈਸੇ ਹਉਮੈ ਭਾਵੇਂ ਕਰਤਾ ਪੁਰਖ ਦੇ ਹੁਕਮ ਦੀ ਖੇਡ ਹੈ ਪਰ ਇਹ ਹੁਕਮ ਬਿਨਾ ਵਜਹ ਐਵੇਂ ਨਹੀਂ ਵਰਤਦੇ ਸਗੋਂ ਇਸ ਦੇ ਪਿਛੇ ਮਨੁਖ ਦੀ ਆਪਣੀ ਕਿਰਤਿ ਵਰਤ ਰਹੀ ਹੁੰਦੀ ਹੈ ;

'ਪਇਐ ਕਿਰਤਿ ਫਿਰਾਹਿ'

ਅਸੀਂ ਆਪਣੀ ਕਿਰਤ (ਆਪਣੇ ਕੀਤੇ ਹੋਇ ਕੰਮਾਂ) ਕਾਰਨ ਜਨਮ ਜਨਮਾਂਤਰ ਅੰਦਰ ਭਟਕਦੇ ਰਹਿੰਦੇ ਹਾਂ–

'ਕਿਰਤਿ ਕਰਮ ਕੇ ਵੀਛੜੇ'

ਕੀਤੇ ਕੰਮਾਂ ਦਾ ਲੇਖਾ ਦਿੰਦੇ ਫਿਰਦੇ ਹਾਂ :

'ਕਰਿ ਕਰਿ ਕਰਣਾ ਲਿਖਿ ਲੈ ਜਾਹਿ,
ਆਪਿ ਬੀਜਿ ਆਪੇ ਹੀ ਖਾਹਿ'

ਪਰ ਕਰਤਾ ਪੁਰਖ ਦਾ ਵਰਤ ਰਿਹਾ ਹੁਕਮ ਆਪਣਾ

ਬੀਜਿਆ ਆਪ ਹੀ ਖਾਣ ਦਾ ਹੈ ਜਿਸ ਹੁਕਮ ਅਨੁਸਾਰ ਸਾਡਾ ਦੁਨੀਆ ਤੇ ਆਉਣਾ ਜਾਣਾ ਬਣਿਆ ਰਹਿੰਦਾ ਹੈ।

'ਨਾਨਕ ਹੁਕਮੀ ਆਵਹੁ ਜਾਹੁ

ਪਰ ਕਰਤਾ ਪੁਰਖ ਨੇ ਆਪਣੇ ਵਰਤਾਏ ਹੁਕਮ ਨੂੰ ਕਿਰਤਿ ਦਾ ਪੈਂਖੜ ਪਾ ਰਖਿਆ ਹੋਇਆ ਹੈ। ਭਾਵੇਂ ਮਨੁਖ ਦਾ ਜਨਮ ਮਰਣ ਅਤੇ ਭਾਂਤ ੨ ਦੀਆਂ ਜੂਨਾਂ ਅੰਦਰ ਭਰਮਨ ਹੁਕਮ ਦੇ ਅਧੀਨ ਅਤੇ ਕਰਤਾ ਪੁਰਖ ਦੇ ਹੁਕਮ ਅਨੁਸਾਰ ਹੈ ਪਰ ਉਸ ਨੇ ਇਸ ਉਪਰ ਕਿਰਤਿ ਦੀ ਸ਼ਰਤ (proviso) ਲਗਾ ਰਖੀ ਹੋਈ ਹੈ ਅਥਵਾ ਉਸ ਦਾ ਸੰਸਾਰ ਤੇ ਆਉਣਾ ਜਾਣਾ ਉਸ ਦੀ ਆਪਣੀ ਕਿਰਤ ਅਨੁਸਾਰ ਹੋਣਾ ਹੈ, ਇਹ ਕਿਰਤ ਉਸ ਦੇ ਪੈਰੀਂ ਪੈ ਪੈਖੜ ਦੀ ਨਿਆਈ ਹੈ ਜੋ ਉਸ ਦੀ ਆਪਣੀ ਹਉਮੈ ਨੇ ਉਸ ਦੀ ਪੈਰੀਂ ਪਾਇਆ ਹੋਇਆ ਹੈ :

'ਹਉਮੈ ਪੈਖੜ ਤੇਰੇ ਮਨੈ ਮਾਹਿ 1180

ਇਸ ਪੈਖੜ ਨੇ ਉਸਨੂੰ ਜੂਨਾਂ ਦੇ ਚਕਰ ਵਿਚ ਪਾ ਰਖਿਆ ਹੈ ਜਦੋ ਤਕ ਇਹ ਪੈਖੜ ਨਹੀਂ ਖੁਲ੍ਹਦਾ ਇਸਦਾ ਜਨਮ ਮਰਣ ਦਾ ਚੱਕਰ ਦੂਰ ਨਹੀਂ ਹੁੰਦਾ ਅਤੇ ਹਉਮੈ ਅਧੀਨ ਇਸ ਦੀ ਬਣੀ ਕਿਰਤ ਇਸ ਦਾ ਖਹਿੜਾ ਨਹੀਂ ਛਡਦੀ। ਸੋ ਅਸਲ ਸਵਾਲ ਤਾ ਆਪਣੀ ਨਿਤਾਪ੍ਰਤੀ ਕਿਰਤ ਨੂੰ ਠੀਕ ਕਰਨ ਦਾ ਹੈ ਪਰ ਕਿਰਤ ਹਉਮੈ ਅਧੀਨ ਹੈ ਅਤੇ ਹਉਮੈ ਦਾ ਤਿਆਗ ਹੀ ਇਸ ਦਾ ਦਾਰੂ ਹੈ। ਹਉਮੈ ਨੂੰ ਮਾਰਨ ਦਾ ਸਾਧਨ ਨਾਮ ਹੈ, ਜਿਸ ਬਾਰੇ ਦਸਿਆ ਗਿਆ ਹੈ :

'ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ,
ਹਉਮੈ ਵਿਚਹੁ ਜਾਇ 515

# ਟਰੈਕਟ ਨੰਬਰ ੪੦੦ ਲਈ ਸਹਾਇਕ

1 ਸ੍ਰੀ ਗੁਰ ਸਿੰਘ ਸਭਾ ਪਟਿਆਲਾ ।
2 ਸ੍ਰੀ ਗੁਰੂ ਸਿੰਘ ਸਭਾ ਪੀਰੂ ਮਹੂਰ ਕੰਚੀਨ ।
3 ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ਿਆਰਪੁਰ ।
4 ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ ।
5 ਬਾਬਾ ਭੋਲਾ ਸਿੰਘ ਟ੍ਰਸਟ, ਵੈਸਟ ਪਟੇਲ ਨਗਰ, ਨਵੀਂ ਦਿੱਲੀ ।
6 ਸ. ਗੁਰਚਰਨ ਸਿੰਘ ਜਗਰਾਓਂ ।
7 ਸ. ਬਲਦੇਵ ਸਿੰਘ ਐਂਡ ਸੰਨਜ਼ ਜਗਰਾਓਂ ।
8 ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤਿ ਆਰਟ ਪ੍ਰੈਸ, ਜਗਰਾਓਂ ।
9 ਸ. ਗੁਰਜੀਤ ਸਿੰਘ, ਸੁਰਜੀਤ ਕਲ, ਨਵੀਂ ਬਸਤੀ, ਜਗਰਾਓਂ ।
10 ਸ. ਮਾਨ ਸਿੰਘ ਮੋਤੀ ਨਗਰ, ਨਵੀਂ ਦਿੱਲੀ ।
11 ਸ. ਇੰਦਰ ਸਿੰਘ, ਨਿਊ ਪ੍ਰੇਮ ਨਗਰ, ਲੁਧਿਆਣਾ ।
12 ਬੀਬੀ ਕਸ਼ਮੀਰ ਕੌਰ ਸੁਪਤਨੀ ਸ੍ਰ. ਬਚਨ ਸਿੰਘ ਵਿਨੀਪੈਗ, ਕੈਨੇਡਾ ।
13 ਸ. ਨਰਿੰਦਰਪਾਲ ਸਿੰਘ, ਨਿਰਮਾਣ ਵਿਹਾਰ ਨਵੀਂ ਦਿੱਲੀ।
14 ਸ. ਦਲਜੀਤ ਸਿੰਘ ਨਿਆਮਤਪੁਰ, ਜਿਲਾ ਬੁਰਦਵਾਨ W.B.
15 ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ਼ ਕੁਰਨੂਲ AP
16 ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ, ਦੇਹਰਾਦੂਨ ।
17 ਸ. ਇੰਦਰਜੀਤ ਸਿੰਘ ਸਰਾਭਾ ਨਗਰ, ਲੁਧਿਆਣਾ ।
18 ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ, ਪਟਿਆਲਾ ।

1 ਨਾਨਕ ਨਿਰਮਲ ਪੰਥ ਚਲਾਇਆ ਸੈੱਖ 10 ਰੁਪਏ ਇਲਾਵਾ ਡਾਕ ਖਰਚ ।
2 ਵਰਿਆਮ ਇਕੇਲਾ...ਦੂਜੀ ਛਾਪ 15 ਰੁਪਏ ।
3 ਕਿਉਂ ਕੀਤੇ ਵੰਸਕੂ 1 ਰੁਪਏ ।
4 ਸਿੱਖ ਵੀਰਾਂ ਨੂੰ ਹਲੂਣਾ 10 ਰੁਪੈ
5 ਜਥੇਦਾਰ ਕਰਤਾਰ ਸਿੰਘ ਝੱਬਰ 15 ਰੁਪਏ ।
6 ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 1920-25 4 ਰੁਪਏ ।

ਮਿਸ਼ਨ ਦਾ ਸਾਲਾਨਾ ਚੰਦਾ 20/- ਇਕ ਵੇਰ ਜੀਵਨ ਪਰਯੰਤ ਚੰਦਾ 150/-
ਪਰਦੇਸਾਂ ਲਈ ਸਮੁੰਦਰੀ ਡਾਕ 300/- ਰੁਪੈ ਹਵਾਈ ਡਾਕ 500/- ਰੁਪੈ

| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
| --- | --- | --- |
| ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ | ਸਿਤੰਬਰ-1991 | ਐਨਸਨ ਪ੍ਰਿੰਟਰਜ਼ ਪਟਿਆਲਾ-ਫੋਨ 70564 |